# ਹੁਣਿ ਲਾਵਹੁ ਭੋਗੁ ਹਰਿ ਰਾਏ

*—ਗਿ: ਹਰਿਭਜਨ ਸਿੰਘ, ਯੂ.ਐਸ.ਏ.*

ਰਾਗੁ ਮਲਾਰ ਮਹਲਾ ੫, ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ॥

**ਕਿਆ ਤੂ ਸੋਚਹਿ ਕਿਆ ਤੂ ਚਿਤਵਹਿ**
**ਕਿਆ ਤੂੰ ਕਰਹਿ ਉਪਾਏ॥**
**ਤਾ ਕਉ ਕਹਹੁ ਪਰਵਾਹ ਕਾਹੂ ਕੀ**
**ਜਿਹ ਗੋਪਾਲ ਸਹਾਏ॥ ੧॥**
**ਬਰਸੈ ਮੇਘੁ ਸਖੀ ਘਰਿ ਪਾਹੁਨ ਆਏ॥**
**ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰ**
**ਨਵ ਨਿਧਿ ਨਾਮਿ ਸਮਾਏ॥ ੧॥ ਰਹਾਉ॥**
**ਅਨਿਕ ਪ੍ਰਕਾਰ ਭੋਜਨ ਬਹੁ ਕੀਏ**
**ਬਹੁ ਬਿੰਜਨ ਮਿਸਟਾਏ॥**
**ਕਰੀ ਪਾਕਸਾਲ ਸੋਚ ਪਵਿਤ੍ਰਾ**
**ਹੁਣਿ ਲਾਵਹੁ ਭੋਗੁ ਹਰਿ ਰਾਏ॥ ੨॥**
**ਦੁਸਟ ਬਿਦਾਰੇ ਸਾਜਨ ਰਹਸੇ**
**ਇਹਿ ਮੰਦਿਰ ਘਰ ਅਪਨਾਏ॥**
**ਜਉ ਗ੍ਰਿਹਿ ਲਾਲੁ ਰੰਗੀਓ ਆਇਆ**
**ਤਉ ਮੈ ਸਭਿ ਸੁਖ ਪਾਏ॥ ੩॥**
**ਸੰਤ ਸਭਾ ਓਟ ਗੁਰ ਪੂਰੇ**
**ਧੁਰਿ ਮਸਤਕਿ ਲੇਖੁ ਲਿਖਾਏ॥**
**ਜਨ ਨਾਨਕ ਕੰਤੁ ਰੰਗੀਲਾ ਪਾਇਆ**
**ਫਿਰਿ ਦੂਖੁ ਨ ਲਾਗੈ ਆਏ॥ ੪॥ ੧॥** *(ਪੰਨਾ ੧੨੬੬)*



**ਪਦ ਅਰਥ : ਉਪਾਏ**—ਅਨੇਕ ਉਪਾਵ (ਬਹੁਵਚਨ)। **ਕਉ**—ਨੂੰ। **ਤਾ ਕਉ**—ਉਸ ਮਨੁੱਖ ਨੂੰ। **ਸਹਾਏ**—ਸਹਾਈ। ੧।

**ਮੇਘੁ**—ਬੱਦਲ। **ਸਖੀ**—ਹੇ ਸਖੀ! ਹੇ ਸਹੇਲੀ! **ਘਰਿ**—ਮੇਰੇ ਹਿਰਦੇ-ਘਰ ਵਿਚ। **ਪਾਹੁਨ**—(ਆਦਰ ਵਾਸਤੇ ਬਹੁ-ਵਚਨ) ਪ੍ਰਾਹੁਣਾ, ਲਾੜਾ, ਪ੍ਰਭੂ-ਪਤੀ। **ਮੋਹਿ ਦੀਨ**—ਮੈਨੂੰ ਗਰੀਬ ਨੂੰ। **ਕ੍ਰਿਪਾ ਨਿਧਿ**—ਹੇ ਕਿਰਪਾ ਦੇ ਖ਼ਜ਼ਾਨੇ। **ਠਾਕੁਰ**—ਹੇ ਮਾਲਕ। **ਨਵ ਨਿਧਿ ਨਾਮਿ**—ਨਾਮ ਵਿਚ ਜੋ ਮਾਨੋ ਨੌਂ ਹੀ ਖ਼ਜ਼ਾਨੇ ਹਨ। **ਸਮਾਏ**—ਸਮਾਇ, ਲੀਨ ਕਰ। ੧। ਰਹਾਉ।

**ਅਨਿਕ ਪ੍ਰਕਾਰ**—ਕਈ ਕਿਸਮਾਂ ਦੇ। **ਕੀਏ**—ਤਿਆਰ ਕੀਤੇ। ਮਿਸਟ—ਮਿੱਠੇ। **ਬਿੰਜਨ ਮਿਸਟਾਏ**—ਮਿੱਠੇ ਸੁਆਦਲੇ ਭੋਜਨ। **ਕੀਏ**—(ਇਸਤ੍ਰੀ ਨੇ) ਤਿਆਰ ਕੀਤੇ। **ਕਰੀ**—ਤਿਆਰ ਕੀਤੀ। **ਪਾਕਸਾਲ**—ਰਸੋਈ, ਹਿਰਦਾ-ਰਸੋਈ। **ਸੋਚ**—ਸੁੱਚ (ਨਾਲ)। **ਲਾਵਹੁ ਭੋਗ**—ਖਾਵੋ, ਪਹਿਲਾਂ ਤੁਸੀਂ ਖਾਵੋ, ਪਰਵਾਨ ਕਰੋ। **ਹਰਿ ਰਾਏ**—ਹੇ ਪ੍ਰਭੂ ਪਾਤਿਸ਼ਾਹ। ੨।

**ਬਿਦਾਰੇ**—ਨਾਸ ਕਰ ਦਿੱਤੇ। **ਰਹਸੇ**—ਖ਼ੁਸ਼ ਹੋਏ। **ਅਪਨਾਏ**—ਆਪਣੇ ਬਣਾ ਲਏ, ਅਪਣੱਤ ਵਿਖਾਈ। **ਗ੍ਰਿਹਿ**—ਹਿਰਦੇ-ਘਰ ਵਿਚ। **ਰੰਗੀਓ**—ਰੰਗੀਲਾ, ਸੁਹਣਾ। **ਸਭਿ**—ਸਾਰੇ। **ਇਹਿ**—(ਲਫ਼ਜ਼ 'ਇਹ' ਤੋਂ ਬਹੁ ਵਚਨ)। ੩।

**ਅਰਥ** : ਹੇ ਸਹੇਲੀ! ਮੇਰੇ ਹਿਰਦੇ-ਘਰ ਵਿਚ ਪ੍ਰਭੂ-ਪਤੀ ਜੀ ਟਿਕੇ ਹਨ, ਮੇਰੇ ਅੰਦਰੋਂ ਤਪਸ਼ ਮਿਟ ਗਈ ਹੈ, ਇਉਂ ਜਾਪਦਾ ਹੈ ਜਿਵੇਂ ਮੇਰੇ ਅੰਦਰ ਉਸ ਦੀ ਮਿਹਰ ਦਾ ਬੱਦਲ ਵੱਸ ਰਿਹਾ ਹੈ। ਹੇ ਕਿਰਪਾ ਦੇ ਖਜ਼ਾਨੇ ਪ੍ਰਭੂ! ਹੇ ਮਾਲਕ-ਪ੍ਰਭੂ! ਮੈਨੂੰ ਕੰਗਾਲ ਨੂੰ ਆਪਣੇ ਨਾਮ ਵਿਚ ਲੀਨ ਕਰੀ ਰੱਖ, ਇਹ ਨਾਮ ਹੀ ਮੇਰੇ ਵਾਸਤੇ ਨੌਂ ਖ਼ਜ਼ਾਨੇ ਹਨ। ੧। ਰਹਾਉ।

ਹੇ ਭਾਈ! ਪਰਮਾਤਮਾ ਦੀ ਸ਼ਰਨ ਛੱਡ ਕੇ ਹੋਰ ਕਿਹੜੀ ਰਾਹ ਸੋਚਦਾ ਹੈਂ? ਤੂੰ ਹੋਰ ਕੀ ਉਪਾਉ ਚਿਤਵਦਾ ਹੈਂ? ਤੂੰ ਹੋਰ ਕਿਹੜੇ ਹੀਲੇ ਕਰਦਾ ਹੈਂ? ਵੇਖ, ਜਿਸ ਮਨੁੱਖ ਦਾ ਸਹਾਈ ਪਰਮਾਤਮਾ ਆਪ ਬਣਦਾ ਹੈ, ਉਸ ਨੂੰ ਕਿਸ ਦੀ ਪਰਵਾਹ ਰਹਿ ਜਾਂਦੀ ਹੈ। ੧।

ਜਿਵੇਂ ਕੋਈ ਇਸਤ੍ਰੀ ਆਪਣੇ ਪਤੀ ਵਾਸਤੇ ਅਨੇਕਾਂ ਕਿਸਮਾਂ ਦੇ ਮਿੱਠੇ ਸੁਆਦਲੇ ਖਾਣੇ ਤਿਆਰ ਕਰਦੀ ਹੈ, ਬੜੀ ਸੁੱਚ ਨਾਲ ਰਸੋਈ ਸੁਥਰੀ

ਬਣਾਂਦੀ ਹੈ, ਹੇ ਮੇਰੇ ਪ੍ਰਭੂ-ਪਾਤਸ਼ਾਹ! ਤੇਰੇ ਪਿਆਰ ਵਿਚ ਮੈਂ ਆਪਣੇ ਹਿਰਦੇ ਦੀ ਰਸੋਈ ਨੂੰ ਤਿਆਰ ਕੀਤਾ ਹੈ, ਮਿਹਰ ਕਰ, ਤੇ ਇਸ ਨੂੰ ਪ੍ਰਵਾਨ ਕਰ। ੨।

ਹੇ ਸਖੀ! ਇਹਨਾਂ ਸਰੀਰ ਘਰਾਂ-ਮੰਦਰਾਂ ਨੂੰ ਜਦੋਂ ਪ੍ਰਭੂ-ਪਤੀ ਅਪਣਾਂਦਾ ਹੈ, ਇਹਨਾਂ ਵਿਚ ਆਪਣਾ ਪ੍ਰਕਾਸ਼ ਕਰਦਾ ਹੈ, ਤਦੋਂ ਇਹਨਾਂ ਵਿਚੋਂ ਕਾਮਾਦਿਕ ਦੁਸ਼ਟ ਨਾਸ਼ ਹੋ ਜਾਂਦੇ ਹਨ ਅਤੇ ਦੈਵੀ ਗੁਣ ਪ੍ਰਫੁੱਲਤ ਹੋ ਜਾਂਦੇ ਹਨ। ਹੇ ਸਖੀ! ਜਦੋਂ ਤੋਂ ਮੇਰੇ ਹਿਰਦੇ-ਘਰ ਵਿਚ ਸੋਹਣਾ ਲਾਲ ਪ੍ਰਭੂ ਆ ਵੱਸਿਆ ਹੈ, ਤਦੋਂ ਤੋਂ ਮੈਂ ਸਾਰੇ ਸੁਖ ਹਾਸਲ ਕਰ ਲਏ ਹਨ।੩।

ਹੇ ਦਾਸ ਨਾਨਕ! ਧੁਰ ਦਰਗਾਹ ਤੋਂ ਜਿਸ ਜੀਵ ਦੇ ਮੱਥੇ ਉੱਤੇ ਸੰਗਤ ਵਿਚ ਪੂਰੇ ਗੁਰੂ ਦੀ ਓਟ ਦਾ ਲੇਖ ਲਿਖਿਆ ਹੁੰਦਾ ਹੈ, ਉਸ ਨੂੰ ਸੋਹਣਾ ਪ੍ਰਭੂ-ਪਤੀ ਮਿਲ ਪੈਂਦਾ ਹੈ, ਉਸ ਨੂੰ ਕੋਈ ਦੁੱਖ ਪੋਹ ਨਹੀਂ ਸਕਦਾ। ੪। ੧।

**ਵਿਚਾਰ** : ਮਨੁੱਖ ਦੋ ਚੀਜ਼ਾਂ ਦਾ ਮੇਲ ਹੈ : ਇਕ ਦ੍ਰਿਸ਼ਟਮਾਨ ਸਰੀਰ ਅਤੇ ਦੂਸਰੀ ਹੈ ਅਦ੍ਰਿਸ਼ਟ ਆਤਮਾ। ਸਿਰਫ਼ ਸਰੀਰ ਹੀ ਹੋਵੇ ਅਤੇ ਆਤਮਾ ਨਾ ਹੋਵੇ ਤਾਂ ਅਸੀਂ ਮੁਰਦੇ ਹਾਂ। ਬੇਸ਼ਕ ਆਤਮਾ ਦਿਸਦੀ ਨਹੀਂ ਪਰ ਉਸਦੀ ਹੋਂਦ ਬਿਨਾਂ ਸਾਡਾ ਜੀਵਨ ਵੀ ਨਹੀਂ ਹੋ ਸਕਦਾ। ਅਣਗਿਣਤ ਐਸੇ ਗੁਣ ਹਨ ਜਿਨ੍ਹਾਂ ਦਾ ਕੋਈ ਆਕਾਰ ਕਦੇ ਵੀ ਕਿਸੇ ਨੇ ਨਹੀਂ ਵੇਖਿਆ ਪਰ ਵਿਹਾਰ ਤੋਂ ਸਾਰੇ ਹੀ ਜਾਣੂੰ ਹਨ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਨੇਕੀ, ਪ੍ਰੇਮ ਅਤੇ ਉਪਕਾਰ ਆਦਿ ਕਿਸੇ ਨੇ ਨਹੀਂ ਦੇਖੇ, ਪਰ ਇਨ੍ਹਾਂ ਦਾ ਪ੍ਰਤੱਖ ਅਹਿਸਾਸ ਸਾਡੇ ਵਿਹਾਰਕ-ਜੀਵਨ ਰਾਹੀਂ ਨਿੱਤ ਹੋ ਰਿਹਾ ਹੈ। ਹੋਰ ਕਿਸੇ ਤਰ੍ਹਾਂ ਇਹਨਾਂ ਦੀ ਜਾਣਕਾਰੀ ਨਹੀਂ ਹੋ ਸਕਦੀ।

ਅਦ੍ਰਿਸ਼ਟ ਆਤਮਾ ਦੀਆਂ ਗੱਲਾਂ ਵੀ ਸਰੀਰਕ-ਵਿਹਾਰ ਦੇ ਪਰਮਾਣਾਂ ਰਾਹੀਂ ਹੀ ਸਮਝਾਉਣੀਆਂ ਪੈਂਦੀਆਂ ਹਨ। ਜਿਨ੍ਹਾਂ ਮਨੁੱਖਾਂ ਨੇ ਕਦੇ ਆਤਮਕ ਅਨੰਦ ਦਾ ਹੁਲਾਰਾ ਨਹੀਂ ਮਾਣਿਆ, ਉਨ੍ਹਾਂ ਨੂੰ ਅਧਿਆਤਮਕ ਗਿਆਨ ਦੇਣ ਲਈ, ਸੰਸਾਰੀ ਜੀਵਨ ਦੇ ਪਦਾਰਥਾਂ ਦੇ ਦ੍ਰਿਸ਼ਟਾਂਤ ਹੀ ਦੇਣੇ ਪੈਂਦੇ ਹਨ, ਤਾਂ ਕਿ ਗੱਲ ਉਨ੍ਹਾਂ ਦੀ ਸਮਝ ਵਿਚ ਆ ਸਕੇ। ਇਹਨਾਂ ਦ੍ਰਿਸ਼ਟਾਂਤਾਂ ਦੀ ਕੀਮਤ ਸਿਰਫ਼ ਇਤਨੀ ਹੀ ਹੈ ਜਿਤਨੀ ਕਿ ਉਸ ਹੱਥ ਦੀ ਉਂਗਲ ਦੀ, ਜਿਸ ਨਾਲ ਕਿਸੇ ਨੂੰ ਚੰਦਰਮਾ ਵੇਖਣ ਵਾਸਤੇ ਇਸ਼ਾਰਾ



ਕੀਤਾ ਜਾਂਦਾ ਹੈ। ਫ਼ਰੀਦ ਜੀ ਨੇ ਆਤਮਕ-ਰਸ ਦੀ ਮਿਠਾਸ, ਮਨੁੱਖ ਦੇ ਧਿਆਨ ਵਿਚ ਲਿਆਉਣ ਲਈ ਹੀ ਵਰਣਨ ਕੀਤਾ ਹੈ :

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥ ੨੭॥**

*(ਪੰਨਾ ੧੩੭੯)*

ਫਿਰ ਹੁਣ ਤਾਂ ਖੰਡ ਨਾਲੋਂ ਵੀ ਕਈ ਹਜ਼ਾਰ ਗੁਣਾਂ ਮਿੱਠੀ ਵਸਤੂ ਮਿਲਣ ਦੀ ਅਖ਼ਬਾਰਾਂ ਵਿਚ ਚਰਚਾ ਹੋਈ ਹੈ। ਕੀ ਅਸੀਂ ਇਉਂ ਮੰਨ ਲਈਏ ਕਿ ਉਹ ਅਤੀ-ਮਿੱਠੀ ਵਸਤੂ ਹੀ 'ਰੱਬ' ਹੈ। ਨਹੀਂ, ਐਸਾ ਨਹੀਂ ਹੋ ਸਕਦਾ। ਇਹ ਤਾਂ ਸਿਰਫ਼ ਮਨੁੱਖੀ ਸੂਝ ਤੱਕ ਗੱਲ ਲਿਆਉਣ ਦਾ ਢੰਗ ਹੈ। ਇਕ ਵਿਦਵਾਨ ਨੇ ਠੀਕ ਹੀ ਲਿਖਿਆ ਹੈ ਕਿ ਆਤਮ-ਗਿਆਨੀਆਂ ਦੀ ਸਭ ਤੋਂ ਵੱਡੀ ਮੁਸ਼ਕਲ ਹੀ ਇਹ ਹੈ ਕਿ ਉਹਨਾਂ ਨੂੰ "ਉਸ ਲੋਕ" ਦੀ ਗੱਲ "ਇਸ ਲੋਕ" ਦੀ ਭਾਸ਼ਾ ਵਿਚ ਆਖਣੀ ਪੈਂਦੀ ਹੈ ਅਤੇ ਦ੍ਰਿਸ਼ਟਾਂਤ ਵੀ ਇਸ ਜੀਵਨ ਦੇ ਦੇਣੇ ਪੈਂਦੇ ਹਨ। ਇਸ ਵਾਸਤੇ ਆਤਮ-ਗਿਆਨ ਦਾ ਬਹੁਤਾ ਭਾਗ ਦੁਨੀਆਂ ਦੀ ਇਸ ਧੂੜ ਵਿਚ ਹੀ ਅਣਡਿੱਠ ਹੋ ਜਾਂਦਾ ਹੈ। ਇਸੇ ਵਾਸਤੇ ਕਬੀਰ ਜੀ ਨੇ ਆਖਿਆ ਹੈ :

**ਕਹੁ ਕਬੀਰ ਗੂੰਗੈ ਗੁੜੁ ਖਾਇਆ**
**ਪੂਛੇ ਤੇ ਕਿਆ ਕਹੀਐ॥** *(ਪੰਨਾ ੩੩੪)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਪਰੋਕਤ ਸ਼ਬਦ ਰਾਹੀਂ, ਸੰਸਾਰੀ ਆਦਮੀਆਂ ਤੱਕ, ਜੀਵਾਤਮਾ ਅਤੇ ਪਰਮਾਤਮਾ ਦੇ ਮਿਲਾਪ ਦੀ ਗੱਲ ਪਹੁੰਚਾਈ ਹੈ। ਦੁਨੀਆਂ ਵਿਚ ਪਤੀ-ਪਤਨੀ ਦਾ ਰਿਸ਼ਤਾ ਅਤੀ ਕੋਮਲ ਹੈ। ਇਸ ਦੀਆਂ ਅੰਤਰੀਵ ਗਹਿਰਾਈਆਂ ਨੂੰ ਜਾਣਨਾ ਸੌਖਾ ਨਹੀਂ। ਲੋਕ ਦ੍ਰਿਸ਼ਟੀ ਵਿਚ ਗ੍ਰਹਿਸਤ ਭਾਵੇਂ ਜੰਜਾਲ ਹੀ ਪਰਚਾਰਿਆ ਗਿਆ ਹੈ ਪਰ ਗੁਰਮਤਿ ਨੇ ਇਸ ਨੂੰ 'ਮੁੱਖ-ਧਰਮ' ਦਾ ਦਰਜਾ ਦੇ ਕੇ, "ਸਕਲ ਧਰਮ ਮਹਿ ਗ੍ਰਿਹਸਤ ਪ੍ਰਧਾਨ" ਮੰਨਿਆ ਹੈ। ਇਸੇ ਵਾਸਤੇ ਹੀ ਗੁਰਬਾਣੀ ਵਿਚ ਆਤਮਾ ਅਤੇ ਪਰਮਾਤਮਾ ਦੇ ਸੁਮੇਲ ਨੂੰ, ਅਨੇਕ ਵਾਰੀ ਪਤੀ-ਪਤਨੀ ਦੇ ਮਿਲਾਪ ਨਾਲ ਤੁਲਨਾ ਦੇ ਕੇ ਉਸ ਆਤਮਕ-ਅਨੰਦ ਤੋਂ ਮਨੁੱਖ ਨੂੰ ਜਾਣੂੰ ਕਰਵਾਉਣ ਦਾ ਯਤਨ ਕੀਤਾ ਗਿਆ। ਸਾਧਾਰਨ ਮਨੁੱਖ ਦੀ ਸੂਝ ਵਾਸਤੇ ਇਸ ਤੋਂ ਚੰਗਾ ਪਰਮਾਣ ਹੋਰ ਹੋ ਵੀ ਨਹੀਂ ਸਕਦਾ ਕਿਉਂਕਿ

ਇਸ ਨਾਲ ਉਸ ਦੀ ਆਪਣੀ ਜਾਣ-ਪਹਿਚਾਣ ਬਣੀ ਹੋਈ ਹੈ। ਉਸ ਨੂੰ ਕੁਝ ਨਾ ਕੁਝ ਪ੍ਰੇਰਨਾ ਇਸ ਤੋਂ ਜ਼ਰੂਰ ਮਿਲ ਜਾਂਦੀ ਹੈ।

ਸਾਵਣ ਦੇ ਸੁਹਾਵਣੇ ਮੌਸਮ ਵਿਚ, ਪਰਦੇਸ ਗਿਆ ਪਤੀ, ਚਿਰ ਪਿੱਛੋਂ ਘਰ ਆਵੇ ਤਾਂ ਪਤਨੀ ਦੇ ਚਾਅ-ਉਮਾਹ ਦਾ ਕੋਈ ਪਾਰਾਵਾਰ ਨਹੀਂ ਰਹਿੰਦਾ। ਆਪਣੇ ਆਪ ਨੂੰ ਸ਼ਿੰਗਾਰ ਕੇ, ਘਰ ਦੀ ਸਜਾਵਟ ਕਰ ਕੇ ਅਤੇ ਚੰਗੇ ਭੋਜਨ ਤਿਆਰ ਕਰ ਕੇ, ਉਹ ਆਪਣੇ ਅੰਤਰੀਵ ਪਿਆਰ ਨੂੰ ਸਾਕਾਰ ਕਰਨ ਦਾ ਯਤਨ ਕਰਦੀ ਹੈ ਅਤੇ ਪਤੀ ਦੀ ਪ੍ਰਸੰਨਤਾ ਪ੍ਰਾਪਤ ਕਰਦੀ ਹੈ। ਜੀਵਨ ਦੇ ਇਸ ਪਿਆਰ-ਚਿੱਤਰ ਦਾ ਵਰਣਨ, ਆਤਮਕ-ਪ੍ਰਾਪਤੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਵਾਰੀ ਕੀਤਾ ਮਿਲਦਾ ਹੈ:

**ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ॥**
**ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ॥ ੨॥**

*(ਪੰਨਾ ੧੨੮੦)*

**ਅਰਥ** : ਹੇ ਸਖੀ! ਸਾਵਣ, ਭਾਵ 'ਨਾਮ' ਦੀ ਵਰਖਾ ਦਾ ਸਮਾਂ ਆਇਆ ਹੈ, ਬੱਦਲ ਵਰ੍ਹਾਊ ਹੋ ਗਿਆ ਹੈ। ਭਾਵ, ਗੁਰੂ ਮਿਹਰ ਕਰ ਰਿਹਾ ਹੈ। ਹੇ ਨਾਨਕ! ਇਸ ਸੁਹਾਵਣੇ ਸਮੇਂ ਦਾ ਖਸਮ ਪ੍ਰਭੂ ਨਾਲ ਪਿਆਰ ਬਣਿਆ ਹੈ, ਉਹ ਭਾਗਾਂ ਵਾਲੀਆਂ ਹਨ ਅਤੇ ਸੁਖ ਨਾਲ ਸਵਣ ਭਾਵ, ਸੁਖੀ ਜੀਵਨ ਬਤੀਤ ਕਰਨ। ੨।

**ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ॥**
**ਬਰਸੁ ਪਿਆਰੇ ਮਨਹਿ ਸਧਾਰੇ**
**ਹੋਇ ਅਨਦੁ ਸਦਾ ਮਨਿ ਚਾਉ॥ ੧॥** *(ਪੰਨਾ ੧੨੬੭)*

**ਅਰਥ** : ਹੇ ਨਾਮ-ਜਲ ਦੇ ਭੰਡਾਰ ਸਤਿਗੁਰੂ ਜੀ! ਮੇਰੇ ਹਿਰਦੇ ਵਿਚ ਨਾਮ-ਜਲ ਦੀ ਵਰਖਾ ਕਰੋ। ਰਤਾ ਵੀ ਢਿੱਲ ਨਾ ਕਰੋ। ਹੇ ਪਿਆਰੇ ਗੁਰੂ! ਹੇ ਮੇਰੇ ਮਨ ਨੂੰ ਸਹਾਰਾ ਦੇਣ ਵਾਲੇ ਗੁਰੂ! ਨਾਮ-ਜਲ ਦੀ ਵਰਖਾ ਕਰੋ। ਇਸ ਵਰਖਾ ਨਾਲ ਮੇਰੇ ਮਨ ਵਿਚ ਸਦਾ ਖੁਸ਼ੀ ਹੁੰਦੀ ਹੈ, ਸਦਾ ਅਨੰਦ ਹੁੰਦਾ ਹੈ। ੧। ਰਹਾਉ।

**ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ**
**ਸਾ ਬਿਲਖ ਬਦਨ ਕੁਮਲਾਨੀ॥**



**ਭਈ ਨਿਰਾਸੀ ਕਰਮ ਕੀ ਫਾਸੀ**
**ਬਿਨੁ ਗੁਰ ਭਰਮਿ ਭੁਲਾਨੀ॥ ੧॥**
**ਬਰਸੁ ਘਨਾ ਮੇਰਾ ਪਿਰੁ ਘਰਿ ਆਇਆ॥**
**ਬਲਿ ਜਾਵਾਂ ਗੁਰ ਅਪਨੇ ਪ੍ਰੀਤਮ**
**ਜਿਨਿ ਹਰਿ ਪ੍ਰਭੁ ਆਣਿ ਮਿਲਾਇਆ॥ ੧॥**

*(ਮਲਾਰ, ਮਹਲਾ ੧, ਪੰਨਾ ੧੨੫੫)*

**ਅਰਥ** : ਹੇ ਬੱਦਲ! ਵਰਖਾ ਕਰ। ਹੇ ਗੁਰੂ! ਨਾਮ ਦੀ ਵਰਖਾ ਕਰ, ਤੇਰੀ ਨਾਮ-ਵਰਖਾ ਦੀ ਬਰਕਤ ਨਾਲ ਮੇਰਾ ਪ੍ਰਭੂ-ਪਤੀ ਮੇਰੇ ਹਿਰਦੇ ਵਿਚ ਆ ਵੱਸਿਆ ਹੈ। ਮੈਂ ਆਪਣੇ ਪ੍ਰੀਤਮ ਗੁਰੂ ਤੋਂ ਕੁਰਬਾਨ ਹਾਂ, ਜਿਸ ਨੇ ਹਰੀ-ਪ੍ਰਭੂ ਲਿਆ ਕੇ ਮੈਨੂੰ ਮਿਲਾ ਦਿੱਤਾ ਹੈ।

ਜਿਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ ਦੇ ਮਿਲਾਪ ਦਾ ਅਨੰਦ ਨਹੀਂ ਮਾਣਿਆ ਉਹ ਸਦਾ ਦੁਨੀਆਂ ਦੇ ਝਮੇਲਿਆਂ ਵਿਚ ਹੀ ਵਿਆਕੁਲ ਰਹਿੰਦੀ ਹੈ, ਦੁਨੀਆਂ ਵਾਲੀਆਂ ਆਸਾਂ ਪੂਰੀਆਂ ਨਾ ਹੋਣ ਕਰਕੇ ਉਸ ਦਾ ਦਿਲ ਟੁੱਟਾ ਜਿਹਾ ਰਹਿੰਦਾ ਹੈ, ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਦੀ ਫਾਹੀ ਉਸ ਦੇ ਗਲ ਵਿਚ ਪਈ ਰਹਿੰਦੀ ਹੈ; ਗੁਰੂ ਦੀ ਸ਼ਰਣ ਨਾ ਆਉਣ ਕਰਕੇ, ਭਟਕਣਾ ਵਿਚ ਪੈ ਕੇ ਉਹ ਜੀਵਨ ਦੇ ਸਹੀ ਰਸਤੇ ਤੋਂ ਖੁੰਝੀ ਰਹਿੰਦੀ ਹੈ। ੧।

ਵਿਚਾਰ-ਅਧੀਨ ਸ਼ਬਦ ਵੀ ਐਸੇ ਹੀ ਅਲੰਕਾਰ ਨਾਲ ਰਚਿਆ ਗਿਆ ਹੈ। ਗੱਲ ਆਤਮਕ ਹੈ, ਪਰ ਸਾਨੂੰ ਸਮਝਾਉਣ ਲਈ ਸੰਸਾਰੀ-ਜੀਵਨ-ਚਰਿਤ੍ਰ ਦੇ ਪਰਮਾਣ ਦਿੱਤੇ ਗਏ ਹਨ। ਇਸ ਵਾਸਤੇ, ਇਸ ਸ਼ਬਦ ਨੂੰ ਵਿਚਾਰਦਿਆਂ ਹੋਇਆਂ, ਇਸ ਦੇ ਤੱਤ-ਸਾਰ ਤੋਂ ਲਾਂਭੇ ਨਹੀਂ ਜਾਣਾ ਚਾਹੀਦਾ। ਵਿਸ਼ੇਸ਼ ਵਿਵਾਦ ਉਦੋਂ ਖੜ੍ਹਾ ਹੁੰਦਾ ਹੈ, ਜਦੋਂ ਸ਼ਬਦ ਵਿਚ ਆਈ ਇਹ ਪੰਗਤੀ, "**ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ**"—ਇਸ ਖਿਆਲ ਨਾਲ ਅਰਦਾਸ ਦਾ ਹਿੱਸਾ ਬਣਾ ਲਈ ਜਾਂਦੀ ਹੈ ਕਿ ਸਾਡੇ ਵਲੋਂ ਤਿਆਰ ਕੀਤੀ ਗਈ ਦੇਗ (ਕੜਾਹ ਪ੍ਰਸ਼ਾਦ) ਅਤੇ ਲੰਗਰ ਨੂੰ ਭੋਗ ਲਾਇਆ ਜਾ ਰਿਹਾ ਹੈ। ਇਸ ਨੂੰ ਸਮਝਣਾ ਜ਼ਰੂਰੀ ਹੈ।

ਹਿੰਦੂ-ਵਿਚਾਰਧਾਰਾ ਅਨੁਸਾਰ ਅਨੇਕ ਪ੍ਰਕਾਰ ਦੇ ਦੇਵੀ ਦੇਵਤਾ ਹਨ।

ਉਹਨਾਂ ਦੇ ਸਰੂਪ ਵੀ ਵੱਖ-ਵੱਖ ਹਨ। ਫਿਰ ਉਹਨਾਂ ਦੇ ਪਹਿਰਾਵੇ ਅਤੇ ਭੋਜਨ ਵੀ ਇਕ ਦੂਸਰੇ ਤੋਂ ਭਿੰਨ ਹਨ। ਉਹਨਾਂ ਨੂੰ ਪ੍ਰਸੰਨ ਕਰਨ ਵਾਸਤੇ, ਖਾਣ-ਪੀਣ ਦੇ ਪਦਾਰਥ ਭੇਟ ਕੀਤੇ ਜਾਂਦੇ ਹਨ। ਸ਼ਰਧਾਲੂ ਲੋਕ ਇਸੇ ਨੂੰ ਹੀ ਭੋਗ ਲਵਾਉਣਾ ਆਖਦੇ ਹਨ। ਭਗਤ ਕਬੀਰ ਜੀ ਦਾ ਬਚਨ ਹੈ :

**ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ॥**
**ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ॥ ੪॥**

*(ਪੰਨਾ ੪੭੯)*

**ਭਾਤੁ**—ਭੱਤ, ਚੌਲ। **ਪਹਿਤਿ**—ਦਾਲ। **ਲਾਪਸੀ**—ਲਪੀ, ਪਤਲਾ ਕੜਾਹ। **ਕਰਕਰਾ ਕਾਸਾਰੁ**—ਖ਼ਸਤਾ ਪੰਜੀਰੀ। **ਛਾਰੁ**—ਸੁਆਹ। **ਮੁਖਿ ਛਾਰੁ**—ਮੂੰਹ ਵਿਚ ਸੁਆਹ, ਭਾਵ ਕੁਝ ਨਾ ਮਿਲਿਆ।

ਕਬੀਰ ਜੀ ਕਹਿੰਦੇ ਹਨ ਕਿ ਭੱਤ, ਦਾਲ, ਲਪੀ ਅਤੇ ਖ਼ਸਤਾ ਪੰਜੀਰੀ ਤਾਂ ਪੁਜਾਰੀ ਹੀ ਛਕ ਜਾਂਦਾ ਹੈ, ਇਸ ਮੂਰਤੀ ਦੇ ਮੂੰਹ ਵਿਚ ਕੁਝ ਨਹੀਂ ਪੈਂਦਾ, ਖਾਵੇ ਕਿਵੇਂ? ਅਰਥਾਤ, ਮੂਰਤੀ ਨੂੰ ਭੋਗ ਲਵਾਉਣ ਦੇ ਨਾਮ ਹੇਠ ਸਾਰੇ ਹੀ ਪਦਾਰਥ ਪੁਜਾਰੀ ਅਤੇ ਸ਼ਰਧਾਲੂ ਆਪ ਛਕ ਜਾਂਦੇ ਹਨ ਅਤੇ ਉਸ ਮੂਰਤੀ ਨੂੰ ਤਾਂ ਕੁਝ ਨਹੀਂ ਮਿਲਦਾ।

ਸਿੱਖ-ਸਿਧਾਂਤ ਅਨੁਸਾਰ ਸਿੱਖ ਮੂਰਤੀ-ਪੂਜਕ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵੀ ਕੋਈ ਦੇਵੀ-ਦੇਵਤਿਆਂ ਜੈਸੀ ਮੂਰਤੀ ਨਹੀਂ ਹੈ। ਇਹ ਤਾਂ ਸ਼ਬਦ ਸਰੂਪ ਹੈ। ਇਸ ਵਾਸਤੇ ਇਸ ਸਰੂਪ ਨਾਲ ਉਹੀ ਵਿਹਾਰ ਕਰਨਾ ਜ਼ਰੂਰੀ ਹੈ, ਜੋ ਸ਼ਬਦ ਨਾਲ ਕੀਤਾ ਜਾ ਸਕਦਾ ਹੈ। ਇਸ ਸਰੂਪ ਦਾ ਪਾਠ, ਕੀਰਤਨ ਅਤੇ ਵਿਚਾਰ ਹੀ ਸਿੱਖ-ਸ਼ਰਧਾਲੂ ਵਲੋਂ ਪੂਜਾ ਦਾ ਮੂਲ ਸਾਧਨ ਹਨ। ਪਰ ਕੁਝ ਸੁਆਰਥੀ ਲੋਕਾਂ ਨੇ ਐਸਾ ਪਰਚਾਰ ਕੀਤਾ ਕਿ ਜਿਵੇਂ ਇਹ ਸਰੂਪ ਕੋਈ ਮੂਰਤੀ ਹੋਵੇ ਅਤੇ ਉਸ ਨੂੰ "ਭੋਗ ਲਵਾਇਆ" ਜਾ ਸਕੇ। ਐਸਾ ਕਰਕੇ ਅਸੀਂ ਉੱਪਰ ਦਿੱਤੇ ਫੈਸਲੇ ਤੋਂ ਨਹੀਂ ਬਚ ਸਕਦੇ—ਇਹ ਗੱਲ ਧਿਆਨ ਵਿਚ ਲਿਆਉਣੀ ਜ਼ਰੂਰੀ ਹੈ।

ਸਿੱਖ-ਸੰਗਤਾਂ ਵਿਚ ਕੜਾਹ-ਪ੍ਰਸ਼ਾਦ ਅਤੇ ਲੰਗਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਜਾਰੀ ਹੋਏ ਹਨ। ਉਸ ਵਕਤ ਮਨੁੱਖੀ-ਸਰੀਰ ਵਿਚ ਗੁਰਦੇਵ ਮੌਜੂਦ ਸਨ ਅਤੇ ਉਹਨਾਂ ਨੂੰ ਹੀ ਪਹਿਲੋਂ ਪ੍ਰਸ਼ਾਦ ਦੇ ਕੇ



ਫਿਰ ਸੰਗਤਿ ਵਿਚ ਵਰਤਾਇਆ ਜਾਂਦਾ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ, ਗੁਰੂ-ਪਾਤਸ਼ਾਹ ਨੇ ਆਪ ਪਹਿਲੋਂ ਸ਼ਸਤ੍ਰ ਨਾਲ ਪ੍ਰਸ਼ਾਦਾ ਛੁਹਾ ਕੇ ਫਿਰ ਸੰਗਤਿ ਵਿਚ ਵਰਤਾਉਣ ਦੀ ਮਰਯਾਦਾ ਤੋਰੀ। ਫਿਰ ਬਾਕੀ ਪਾਤਸ਼ਾਹੀਆਂ ਵੀ ਇਵੇਂ ਹੀ ਕਰਦੀਆਂ ਰਹੀਆਂ। ਇਹੀ ਮਰਯਾਦਾ ਖ਼ਾਲਸਾ ਪੰਥ ਵਿਚ, ਕਿਰਪਾਨ-ਭੇਟ ਦੇ ਰੂਪ ਵਿਚ ਚਲੀ ਆ ਰਹੀ ਹੈ। ਇਹ ਇਕ ਯਾਦ ਹੈ, ਗੁਰੂ ਪਾਤਸ਼ਾਹ ਵਲੋਂ ਪ੍ਰਵਾਨਗੀ ਦੀ। ਪਰ ਵਰਤਮਾਨ ਸਮੇਂ ਅੰਦਰ, ਅਸੀਂ ਵੇਖਦੇ ਹਾਂ ਕਿ ਕੜਾਹ ਪ੍ਰਸ਼ਾਦ ਦੇ ਕੋਲ ਕੋਈ ਵੀ ਸ਼ਰਧਾਲੂ, ਅਰਦਾਸ ਵੇਲੇ ਕਿਰਪਾਨ ਲੈ ਕੇ ਸਾਵਧਾਨ ਰਹਿੰਦਾ ਹੈ ਅਤੇ 'ਦੇਗ' ਦਾ ਜ਼ਿਕਰ ਆਉਣ ਦੇ ਨਾਲ ਹੀ ਤੁਰੰਤ ਕਿਰਪਾਨ ਭੇਟ ਕਰ ਦਿੰਦਾ ਹੈ। ਗੁਰੂ-ਪਾਤਸ਼ਾਹ ਦੇ ਵਕਤ ਜਿਸ ਵੇਲੇ ਅਰਦਾਸ ਵਿਚ ਕੜਾਹ ਪ੍ਰਸ਼ਾਦ ਦਾ ਜ਼ਿਕਰ ਆਉਂਦਾ ਸੀ, ਕੀ ਉਸ ਵੇਲੇ ਹੀ ਉਹ ਪ੍ਰਸ਼ਾਦ ਲੈ ਕੇ ਛਕਦੇ ਸਨ? ਇਹ ਗੱਲ ਸੋਚਦਿਆਂ ਹੀ ਸਮਝ ਆ ਜਾਵੇਗੀ ਕਿ ਸਾਡਾ ਤਰੀਕਾ ਠੀਕ ਨਹੀਂ ਹੈ। ਅਰਦਾਸ ਉਪਰੰਤ, ਕੜਾਹ ਪ੍ਰਸ਼ਾਦ ਵਰਤਾਉਣ ਵੇਲੇ ਹੀ ਕਿਰਪਾਨ ਭੇਟ ਕਰਨੀ ਠੀਕ ਹੈ। ਇਸ ਨੂੰ ਭੋਗ ਲਾਉਣ ਵਾਲੀ ਗੱਲ ਵੀ ਨਹੀਂ ਸਮਝਣਾ ਚਾਹੀਦਾ। ਕਈ ਇਹ ਸਮਝਦੇ ਹਨ ਕਿ ਕੌਲ ਵਿਚ ਪਾ ਕੇ, ਗੁਰੂ ਮਹਾਰਾਜ ਜੀ ਦੇ ਸਰੂਪ ਪਾਸ ਜੋ ਪ੍ਰਸ਼ਾਦ ਰੱਖਦੇ ਹਾਂ, ਉਹ ਭੋਗ ਲਵਾਇਆ ਜਾਂਦਾ ਹੈ। ਅਸਲ ਗੱਲ ਇਹ ਹੈ ਕਿ ਮਰਯਾਦਾ ਅਨੁਸਾਰ, ਪਹਿਲੋਂ ਪੰਜਾਂ ਪਿਆਰਿਆਂ ਨੂੰ ਪ੍ਰਸ਼ਾਦ ਦੇ ਕੇ ਫਿਰ ਕੌਲ ਵਿਚ ਤਾਬਿਆ ਬੈਠੇ ਸਿੰਘ ਵਾਸਤੇ ਪ੍ਰਸ਼ਾਦ ਰੱਖਿਆ ਜਾਂਦਾ ਹੈ ਕਿਉਂਕਿ ਉਹ ਸੇਵਾ ਕਰਦਿਆਂ ਹੋਇਆਂ ਪ੍ਰਸ਼ਾਦ ਹੱਥਾਂ ਵਿਚ ਨਹੀਂ ਲੈ ਸਕਦਾ। ਸਾਨੂੰ ਇਸ ਗੱਲ ਦਾ ਪਤਾ ਨਾ ਹੋਣ ਕਰਕੇ ਅਸੀਂ ਉਸ ਦਾ ਨਾਂ ਹੀ 'ਨਾਨਕ ਬਾਟਾ' ਅਤੇ ਜਾਂ ਫਿਰ ਕੁਝ ਹੋਰ ਰੱਖ ਦਿੱਤਾ ਹੈ। ਕਈ ਵੀਰ ਤਾਂ 'ਗੁਰ ਦਰੀਆਉ' ਆਦਿ ਸ਼ਬਦ ਵਰਤ ਕੇ ਖੂਹ ਅਤੇ ਦਰਿਆ ਆਦਿ ਵਿਚ ਵੀ ਪ੍ਰਸ਼ਾਦ ਪਾਉਂਦੇ ਵੇਖੇ ਗਏ ਹਨ। ਇਹ ਸਭ ਬੇਸਮਝੀ ਦੇ ਹੀ ਕੌਤਕ ਹਨ।

ਗੁਰਮਤਿ ਅਨੁਸਾਰ ਹਰੇਕ ਪਦਾਰਥ ਅਤੇ ਵਸਤੂ ਪਰਮਾਤਮਾ ਆਪ ਹੀ ਪੈਦਾ ਕਰਦਾ ਹੈ ਅਤੇ ਆਪ ਹੀ ਭੋਗਦਾ ਹੈ। ਸਿੱਖ, ਇਸੇ ਵਿਸ਼ਵਾਸ ਨਾਲ ਹੀ ਉਸ ਦੇ ਹਜ਼ੂਰ ਪਰਵਾਨਗੀ ਵਾਸਤੇ ਅਰਦਾਸ ਕਰਦਾ ਹੈ। ਭਾਵ ਉਸਦਾ ਇਹੀ ਹੈ ਕਿ ਸਭ ਕੁਝ ਤੇਰਾ ਹੈ ਅਤੇ ਤੂੰ ਹੀ ਇਸਨੂੰ ਵਰਤਦਾ

ਹੈਂ। ਮੈਨੂੰ ਸਮਰੱਥਾ ਬਖਸ਼ ਕਿ ਮੈਂ ਤੇਰੀ ਰਜ਼ਾ ਵਿਚ ਰਾਜ਼ੀ ਰਹਿ ਸਕਾਂ। ਇਸ ਵਿਚਾਰ ਨੂੰ ਸਮਝਣ ਲਈ, ਭਗਤ ਨਾਮਦੇਵ ਜੀ ਦਾ ਇਹ ਸ਼ਬਦ ਵਿਚਾਰਨਾ ਜ਼ਰੂਰੀ ਹੈ :

**ਆਨੀਲੇ ਕੁੰਭ ਭਰਾਈਲੇ ਊਦਕ**
**ਠਾਕੁਰ ਕਉ ਇਸਨਾਨੁ ਕਰਉ॥**

*(ਆਸਾ, ਨਾਮਦੇਵ ਜੀ, ਪੰਨਾ ੪੮੫)*

'ਸ਼ਬਦ ਗੁਰੂ' ਐਸੀ ਮੂਰਤਿ ਨਹੀਂ ਜਿਸ ਨੂੰ ਅਸੀਂ ਭੋਗ ਆਦਿ ਦੇ ਕਰਮ-ਕਾਂਡ ਵਿਚ ਸ਼ਾਮਲ ਕਰ ਸਕੀਏ ਪਰ ਧਰਮ ਨੂੰ ਸਸਤੀਆਂ ਅਤੇ ਮਾਇਆ-ਉਪਜਾਊ ਰੀਤਾਂ ਨਾਲ ਸ਼ਿੰਗਾਰਨ ਵਾਲੇ ਲੋਕਾਂ ਨੇ, ਸਿੱਖਾਂ ਨੂੰ ਵੀ "ਭੋਗ ਲਵਾਉਣ" ਵਾਲੀ ਉਲਝਣ ਵਿਚ ਪਾ ਦਿੱਤਾ ਹੈ। ਸਿੱਖ ਨੇ ਤਾਂ ਹਰੇਕ ਕਾਰਜ ਵਿਚ ਉਸ ਅਕਾਲ ਪੁਰਖ ਅੱਗੇ ਬੇਨਤੀ ਕਰਕੇ ਵਰਤੋਂ ਵਿਹਾਰ ਕਰਨਾ ਹੈ, ਇਹ ਨਿਸਚਿਤ ਮਰਯਾਦਾ ਹੈ। ਪਰ ਐਸਾ ਤਰੀਕਾ ਅਸੀਂ ਨਹੀਂ ਅਪਨਾਉਣਾ ਜਿਸ ਨਾਲ ਮੂਰਤੀ-ਪੂਜਾ ਵਾਲੀ ਗੱਲ ਬਣ ਜਾਵੇ। ਰਾਗ ਮਲਾਰ ਵਿਚ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਉਪਰੋਕਤ ਬਚਨ ਵਿਚ, ਜਗਿਆਸਾ-ਭਰਪੂਰ ਜੀਵ-ਇਸਤਰੀ ਦਾ ਪਤੀ-ਪਰਮੇਸ਼ਰ ਨਾਲ ਮਿਲਾਪ ਵਰਣਨ ਕੀਤਾ ਹੈ। ਜੀਵ-ਇਸਤਰੀ ਆਪਣੀਆਂ ਸਤਸੰਗਣਾਂ ਨੂੰ ਆਪਣੀ ਆਤਮਕ-ਪ੍ਰਾਪਤੀ ਦੱਸ ਰਹੀ ਹੈ। ਉਸਦਾ ਪਤੀ-ਪਰਮੇਸ਼ਰ ਹਿਰਦੇ ਘਰ ਵਿਚ ਆ ਵੱਸਿਆ ਹੈ। ਉਸਦੇ ਗੁਣਾਂ ਦਾ ਮੀਂਹ ਵਰ੍ਹ ਰਿਹਾ ਹੈ। ਉਸ ਨਿਮਾਣੀ ਨੂੰ ਸਰਬ ਗੁਣ ਭਰਪੂਰ ਪਰਮੇਸ਼ਰ ਨੇ ਕਿਰਪਾ ਕਰਕੇ ਆਪਣੀ ਯਾਦ ਵਿਚ ਲੀਨਤਾ ਬਖਸ਼ੀ ਹੈ। ਇਸ ਅਵਸਥਾ ਵਿਚ ਪਹੁੰਚ ਕੇ, ਦੁਨਿਆਵੀ ਚਿੰਤਾਵਾਂ ਅਤੇ ਫਿਕਰ ਖਤਮ ਹੋ ਗਏ ਹਨ। ਕੋਈ ਲੋਕ-ਲਾਜ ਨਹੀਂ ਰਹੀ। ਨਿਰੋਲ ਪਰਮਾਤਮਾ ਦਾ ਹੀ ਆਸਰਾ ਅੰਦਰ-ਬਾਹਰ ਵਰਤਦਾ ਨਜ਼ਰ ਆਉਂਦਾ ਹੈ :

**ਹਮ ਕਾਹੂ ਕੀ ਕਾਨਿ ਨ ਕਢਤੇ**
**ਅਪਨੇ ਗੁਰ ਪਰਸਾਦੇ॥ ੫॥** *(ਪੰਨਾ ੬੬੯)*

ਪਿਆਰਾ ਪ੍ਰੀਤਮ ਹਿਰਦੇ-ਘਰ ਵਿਚ ਆ ਕੇ ਵੱਸਿਆ ਹੈ। ਉਸ ਵਾਸਤੇ ਆਤਮਕ ਗੁਣਾਂ ਦੇ ਅਨੇਕ ਪ੍ਰਕਾਰ ਦੇ ਭੋਜਨ ਤਿਆਰ ਕੀਤੇ ਹਨ। ਹਿਰਦੇ-ਘਰ ਦੀ ਰਸੋਈ ਵਿਕਾਰਾਂ ਤੋਂ ਰਹਿਤ ਕਰ ਦਿੱਤੀ ਹੈ ਅਤੇ ਵਾਰ-



ਵਾਰ ਉਸ ਪਿਆਰੇ ਪ੍ਰਭੂ ਅੱਗੇ ਬੇਨਤੀ ਕੀਤੀ ਜਾ ਰਹੀ ਹੈ ਕਿ ਪ੍ਰੀਤਮ ਜੀ! ਤੁਸੀਂ ਇਸ ਨਿਮਾਣੀ-ਨਿਤਾਣੀ ਨੂੰ ਆਪਣੇ ਚਰਨਾਂ ਵਿਚ ਸਦੀਵੀ ਤੌਰ 'ਤੇ ਪ੍ਰਵਾਨ ਕਰੋ।

ਪੂਰਨ ਗੁਰੂ ਦੀ ਸੰਗਤਿ ਅਤੇ ਪਰਮਾਤਮਾ ਵਲੋਂ ਹੋਈ ਰਹਿਮਤ ਨਾਲ, ਜੀਵਨ ਵਿਚ ਪਰਿਵਰਤਨ ਆਇਆ ਹੈ। ਇਹ ਹਿਰਦਾ ਘਰ ਵਿਕਾਰ ਤੋਂ ਰਹਿਤ ਹੋ ਗਿਆ ਹੈ। ਪਤੀ ਪਰਮੇਸ਼ਰ ਸਦੀਵੀ ਤੌਰ 'ਤੇ ਇਸ ਵਿਚ ਨਿਵਾਸ ਕਰਦਾ ਦਿਸ ਆਇਆ ਹੈ। ਹੁਣ ਸੁਖ ਹੀ ਸੁਖ ਹਨ। ਉਸ ਤੋਂ ਕਦੇ ਹੁਣ ਵਿਛੋੜਾ ਨਹੀਂ ਹੋਵੇਗਾ ਜੋ ਕਿ ਸਾਰੇ ਹੀ ਦੁੱਖਾਂ ਤੋਂ ਵੱਡਾ ਦੁੱਖ ਹੈ।

ਇਸ ਤਰ੍ਹਾਂ ਦੇ ਆਤਮਕ-ਵਰਣਨ ਨੂੰ ਵਿਸਥਾਰ ਸਹਿਤ ਸਮਝਣ ਲਈ ਹੇਠ ਲਿਖੇ ਬਚਨਾਂ ਨੂੰ ਅਰਥਾਂ ਸਹਿਤ ਧਿਆਨ ਵਿਚ ਲਿਆਉਣ ਦੀ ਲੋੜ ਹੈ :

(1) **ਮਨੁ ਮੋਤੀ ਜੇ ਗਹਣਾ ਹੋਵੈ**
**ਪਉਣੁ ਹੋਵੈ ਸੂਤ ਧਾਰੀ॥**
**ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ**
**ਰਾਵੈ ਲਾਲ ਪਿਆਰੀ॥ ੧॥** *(ਪੰਨਾ ੩੫੯)*

**ਭਾਵ :** ਜੇ ਜੀਵ-ਇਸਤ੍ਰੀ ਆਪਣੇ ਮਨ ਨੂੰ ਸੁੱਚੇ ਮੋਤੀ ਵਰਗਾ ਗਹਿਣਾ ਬਣਾ ਲਵੇ, (ਮੋਤੀਆਂ ਦੀ ਮਾਲਾ ਬਣਾਉਣ ਲਈ ਧਾਗੇ ਦੀ ਲੋੜ ਪੈਂਦੀ ਹੈ), ਜੇ ਸੁਆਸ-ਸੁਆਸ ਦਾ ਸਿਮਰਨ ਮੋਤੀ ਪ੍ਰੋਣ ਲਈ ਧਾਗਾ ਬਣੇ, ਜੇ ਦੂਨੀਆਂ ਦੀ ਵਧੀਕੀ ਨੂੰ ਸਹਾਰ ਲੈਣ ਦੇ ਸੁਭਾਅ ਨੂੰ ਜੀਵ-ਇਸਤ੍ਰੀ ਸ਼ਿੰਗਾਰ ਬਣਾ ਕੇ ਆਪਣੇ ਸਰੀਰ ਉੱਤੇ ਪਹਿਨ ਲਵੇ ਤਾਂ ਪਤੀ-ਪ੍ਰਭੂ ਦੀ ਪਿਆਰੀ ਹੋ ਕੇ ਉਸ ਨੂੰ ਮਿਲ ਪੈਂਦੀ ਹੈ।

(2) **ਭਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ॥**
**ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ॥**

*(ਪੰਨਾ ੭੮੮)*

ਗੁਰੂ ਅਮਰਦਾਸ ਜੀ ਫਰਮਾਉਂਦੇ ਹਨ ਕਿ ਜੇ ਜੀਵ-ਇਸਤ੍ਰੀ ਪ੍ਰਭੂ ਦੇ ਡਰ ਵਿਚ ਰਹਿਣ ਨੂੰ ਸ਼ਿੰਗਾਰ ਤੇ ਪਾਨ ਦਾ ਰਸ ਬਣਾਂਦੀ ਹੈ, ਪ੍ਰਭੂ

ਦੇ ਪਿਆਰ ਨੂੰ ਭੋਜਨ; ਭਾਵ, ਜ਼ਿੰਦਗੀ ਦਾ ਆਧਾਰ ਬਣਾਉਂਦੀ ਹੈ ਤੇ ਆਪਣਾ ਤਨ ਮਨ ਖਸਮ-ਪ੍ਰਭੂ ਦੇ ਹਵਾਲੇ ਕਰ ਦੇਂਦੀ ਹੈ; ਭਾਵ, ਪੂਰਨ ਤੌਰ 'ਤੇ ਪ੍ਰਭੂ ਦੀ ਰਜ਼ਾ ਵਿਚ ਤੁਰਦੀ ਹੈ, ਉਸ ਨੂੰ ਖਸਮ-ਪ੍ਰਭੂ ਮਿਲਦਾ ਹੈ।

(3) **ਸੰਗੀ ਜੋਗੀ ਨਾਰਿ ਲਪਟਾਣੀ॥**
**ਉਰਝਿ ਰਹੀ ਰੰਗ ਰਸ ਮਾਣੀ॥**
**ਕਿਰਤ ਸੰਜੋਗੀ ਭਏ ਇਕਤ੍ਰਾ**
**ਕਰਤੇ ਭੋਗ ਬਿਲਾਸਾ ਹੇ॥**

*(ਮਾਰੂ ਸੋਲਹੇ, ਮ: ੫, ਪੰਨਾ ੧੦੭੨)*

ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ ਕਿ ਹੇ ਭਾਈ! ਇਹ 'ਜੀਵ-ਆਤਮਾ' ਅਸਲ ਵਿਚ ਵਿਰਕਤ ਜੋਗੀ ਹੈ, ਇਹ 'ਕਾਇਆਂ-ਇਸਤ੍ਰੀ' ਦਾ ਸਾਥੀ ਜਦੋਂ ਬਣ ਜਾਂਦਾ ਹੈ ਤਾਂ ਕਾਇਆਂ ਇਸਤਰੀ ਇਸ ਨਾਲ ਲਿਪਟੀ ਰਹਿੰਦੀ ਹੈ; ਇਸ ਨੂੰ ਆਪਣੇ ਮੋਹ ਵਿਚ ਫਸਾਂਦੀ ਰਹਿੰਦੀ ਹੈ ਤੇ ਇਸ ਨਾਲ ਮਾਇਆ ਦੇ ਰੰਗ ਰਸ ਮਾਣਦੀ ਰਹਿੰਦੀ ਹੈ। ਕੀਤੇ ਕਰਮਾਂ ਅਤੇ ਸੰਜੋਗਾਂ ਨਾਲ ਇਹ ਜੀਵਾਤਮਾ ਅਤੇ ਕਾਇਆਂ ਇਕੱਠੇ ਹੁੰਦੇ ਹਨ ਤੇ ਦੁਨੀਆਂ ਦੇ ਭੋਗ-ਬਿਲਾਸ ਕਰਦੇ ਰਹਿੰਦੇ ਹਨ।

ਐਸੇ ਬੇਅੰਤ ਪਰਮਾਣ ਪ੍ਰਾਪਤ ਹਨ। ਜੇ ਇਨ੍ਹਾਂ ਦੀ ਵਿਆਖਿਆ ਅਸੀਂ ਆਪਣੇ ਪਦਾਰਥਕ ਰੂਪ ਵਿਚ ਕਰੀਏ ਤਾਂ ਧਰਮ ਕੋਈ ਆਸਤਕ ਵਸਤੂ ਨਹੀਂ ਰਹਿ ਜਾਵੇਗਾ, ਬਲਕਿ ਸੰਸਾਰਕ ਵਿਉਪਾਰੀਆਂ ਦਾ ਧੰਦਾ ਹੋ ਜਾਵੇਗਾ। ਇਹ ਧਰਮ-ਧੰਦਾ ਹੀ ਸਾਡੇ ਵਰਤਮਾਨ ਧਾਰਮਿਕ ਸਮਾਜ ਉੱਤੇ ਕਾਬਜ਼ ਹੈ, ਇਸੇ ਵਾਸਤੇ ਹੀ ਸ਼ਬਦ ਦੀ ਆਤਮਕ ਵਿਆਖਿਆ ਦੀ ਥਾਂ 'ਤੇ ਪਦਾਰਥਕ ਚਰਚਾ ਵਧੀਕ ਹੁੰਦੀ ਜਾ ਰਹੀ ਹੈ ਜੋ ਕਿ ਘੋਰ-ਅਨਰਥ ਹੈ। ਗੁਰਮਤਿ ਦੇ ਪ੍ਰਸਿੱਧ ਖੋਜੀ ਵਿਦਵਾਨ ਡਾ: ਤਾਰਨ ਸਿੰਘ ਜੀ ਨੇ ਇਕ ਸਮਾਗਮ ਵਿਚ ਗੁਰਬਾਣੀ ਦੀ ਵਿਆਖਿਆ ਕਰਨ ਵਾਲੇ ਲੋਕਾਂ ਬਾਰੇ ਚਰਚਾ ਕਰਦਿਆਂ ਆਖਿਆ ਸੀ ਕਿ ਲੋਕ ਸ਼ਬਦ ਦੀ ਕਥਾ ਕਰਦਿਆਂ ਹਸਾਉਂਦੇ ਜਾਂ ਰੁਆਉਂਦੇ ਹੀ ਹਨ, ਸਮਝਾਉਣ ਦਾ ਯਤਨ ਨਹੀਂ ਕਰਦੇ। ਇਸੇ ਵਾਸਤੇ ਧਰਮ ਚਰਚਾ ਵੀ ਇਕ ਮਨੋਰੰਜਨ ਬਣਦੀ ਜਾ ਰਹੀ ਹੈ। ਫਿਰ ਧਰਮ-ਅਸਥਾਨ ਅਤੇ ਮੌਜ-ਮੇਲੇ ਵਾਲੀ ਥਾਂ ਦਾ ਕੀ ਫ਼ਰਕ ਰਹਿ ਜਾਂਦਾ ਹੈ?



ਜਿਨ੍ਹਾਂ ਤਰੀਕਿਆਂ ਨਾਲ ਮਨੁੱਖ ਸੌਖਾ ਹੀ ਧਰਮੀ ਅਖਵਾ ਸਕੇ, ਉਹਨਾਂ ਦੀ ਭਾਲ ਦਿਨ-ਰਾਤ ਹੋ ਰਹੀ ਹੈ। ਆਤਮਕ-ਖੇਚਲ ਕਰਨ ਦੀ ਥਾਂ 'ਤੇ ਬਾਹਰੀ ਕਰਮ-ਕਾਂਡ ਜੋ ਕਿ ਸੌਖੇ ਹੀ ਕੀਤੇ ਕਰਵਾਏ ਜਾ ਸਕਦੇ ਹਨ ਉਹਨਾਂ ਨੂੰ ਹੀ ਅਸੀਂ ਅਸਲੀ ਧਰਮ ਮੰਨ ਬੈਠੇ ਹਾਂ। ਉਪਰੋਕਤ ਸ਼ਬਦ ਅਨੁਸਾਰ ਹਿਰਦੇ ਦੀ ਪਵਿੱਤਰਤਾ ਜ਼ਰੂਰੀ ਹੈ ਪਰ ਅਸੀਂ ਬਾਹਰੀ ਸਫ਼ਾਈ ਕਰਕੇ ਅਤੇ ਖਾਣ-ਪੀਣ ਦੇ ਪਦਾਰਥਾਂ ਦੀ ਤਿਆਰੀ ਕਰਕੇ ਹੀ ਕੰਮ ਸਾਰ ਲੈਣ ਦੀ ਸੋਚੀ ਹੈ। ਇਸੇ ਵਾਸਤੇ ਹੀ ਭੈੜੇ ਤੋਂ ਭੈੜਾ ਮਨੁੱਖ ਵੀ ਦੋ-ਚਾਰ ਘੰਟੇ ਦੀ ਖੇਚਲ ਨਾਲ, ਕਥਿਤ "ਭੋਗ ਲਵਾਉਣ" ਦੀ ਖ਼ੁਸ਼ੀ ਪ੍ਰਾਪਤ ਕਰ ਲੈਂਦਾ ਹੈ। ਕੀ ਅਸੀਂ ਇਸੇ ਨੂੰ ਹੀ ਧਰਮ ਦੀ ਕਮਾਈ ਮੰਨ ਲਈਏ? ਫਿਰ ਉਨ੍ਹਾਂ ਆਤਮਕ ਕੀਮਤਾਂ ਦਾ ਕੀ ਬਣੇਗਾ, ਜਿਨ੍ਹਾਂ ਕਰਕੇ ਧਰਮ ਦੀ ਵਡਿਆਈ ਸਦੀਵੀ ਹੈ? ਸਾਡੀ ਮਨੌਤ ਅਨੁਸਾਰ ਤਾਂ ਮਲਕ ਭਾਗੋ ਠੀਕ ਹੋ ਜਾਵੇਗਾ ਅਤੇ ਭਾਈ ਲਾਲੋ ਦੀ ਕਿਸੇ ਬਾਤ ਨਹੀਂ ਪੁੱਛਣੀ। ਆਪੇ ਚਾਰੇ ਪਾਸੇ ਝਾਤੀ ਮਾਰ ਕੇ ਵੇਖੀਏ ਤਾਂ ਐਸੇ ਮਹਾਂਪੁਰਸ਼ਾਂ ਦਾ ਹੀ ਬੋਲਬਾਲਾ ਹੈ ਜਿਹੜੇ ਇਸੇ ਤਰ੍ਹਾਂ ਦੇ 'ਭੋਗ' ਲਵਾ-ਲਵਾ ਕੇ ਸਮਗਲਰਾਂ ਅਤੇ ਭ੍ਰਿਸ਼ਟਾਚਾਰੀਆਂ ਨੂੰ ਧਰਮੀ ਪੁਰਸ਼ਾਂ ਦੇ ਲੇਬਲ ਲਾ ਰਹੇ ਹਨ। ਸੱਚਾ-ਧਰਮ ਇਹਨਾਂ ਗੱਲਾਂ ਨੂੰ ਕਦੀ ਵੀ ਨਹੀਂ ਸਵੀਕਾਰਦਾ। ਗੁਰੂ ਬਚਨਾਂ ਦੇ ਆਤਮਕ ਗਿਆਨ ਦੇ ਸਨਮੁਖ, ਕੋਈ ਵੀ ਕਰਮ-ਕਾਂਡ ਪ੍ਰਮਾਣਿਤ ਨਹੀਂ ਹੋ ਸਕਦਾ ਭਾਵੇਂ ਉਹ ਕਿਸੇ ਵੀ ਵੱਡੇ ਤੋਂ ਵੱਡੇ ਅਖਵਾਉਣ ਵਾਲੇ 'ਮਹਾਂਪੁਰਸ਼' ਦੀ ਕਾਢ ਹੋਵੇ। ਅੱਜ ਸਭ ਤੋਂ ਵੱਡੀ ਸਮੱਸਿਆ ਹੀ ਇਹ ਹੈ ਕਿ ਅਸੀਂ ਗੁਰੂ ਬਚਨਾਂ ਦੀ ਥਾਂ ਉੱਤੇ ਮਨੁੱਖੀ ਬਚਨਾਂ ਨੂੰ ਵਧੀਕ ਸਤਿਕਾਰਨ ਲੱਗ ਪਏ ਹਾਂ। ਸਾਨੂੰ ਵਾਰ-ਵਾਰ ਇਹ ਯਾਦ ਰਹਿਣਾ ਚਾਹੀਦਾ ਹੈ :

**ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ॥**
**ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ॥ ੧੮॥**

*(ਪੰਨਾ ੭੨੬)*

*****